ੴ ਸਤਿਗੁਰ ਪ੍ਰਸਾਦਿ ॥

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ਼ 204

ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ
ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ

# ਗੁਰੂ ਨਾਨਕ ਦੀਖਿਆ

ਸੈਂਟ੍ਰਲ ਗੁਰਪੁਰਬ ਕਮੇਟੀ, 130 ਸਿਵਲ ਲਾਈਨਜ਼
ਬਰੇਲੀ ਵਲੋਂ ਸੰਗਤ ਦੀ ਭੇਟਾ 500 ਕਾਪੀ

ਗੁਰੂ ਨਾਨਕ ਦੇਵ ਮਿਸ਼ਨ ਡਾਕ ਘਰ ਸਨੌਰ, ਪਟਿਆਲਾ
ਪੰਜਾਬ, ਇੰਡੀਆ

45 ਪੈਸੇ

ੴ ਸਤਿਗੁਰ ਪ੍ਰਸਾਦਿ ।

ਜਿਨ੍ਹਾਂ ਸਜਣਾਂ ਨੇ ਸਚਖੰਡ ਸ੍ਰੀ ਹਜ਼ੂਰ ਸਾਹਿਬ (ਨੰਦੇੜ) ਦੇ ਦਰਸ਼ਨ ਕੀਤੇ ਹਨ, ਉਨ੍ਹਾਂ ਵੇਖਿਆ ਹੋਵੇਗਾ ਕਿ ਉਥੇ ਹਰ ਰੋਜ਼ ਅੰਮ੍ਰਿਤ ਵੇਲੇ ਪੁਜਾਰੀ ਜੀ ਤਖਤ ਸਾਹਿਬ ਤੇ ਬੈਠ ਕੇ ਗੋਲ ਪਥਰ ਦੇ ਚਕਲੇ (ਉਰਸੇ) ਉਪਰ ਚੁਆ ਚੁਆ ਪਾਣੀ ਪਾ ਕੇ ਚੰਨਣ ਘਸਾਉਂਦੇ ਅਤੇ ਉਸ ਘਸੇ ਹੋਇ ਚੰਨਣ ਦੇ ਟਿੱਕੇ ਅੰਗੀਠੇ ਪਰ ਸਜਾਏ ਸਤਿਗੁਰੂ ਜੀ ਦੇ ਸ਼ਸਤਰਾਂ ਅਤੇ ਕਹੀ ਜਾਂਦੀ ਉਨ੍ਹਾਂ ਦੀ ਫੋਟੋ ਨੂੰ ਲਗਾਉਂਦੇ ਹਨ। ਐਸਾ ਹੀ ਰਿਵਾਜ ਹਿੰਦੂ ਮੰਦਰਾਂ ਅੰਦਰ ਰਖੇ ਪੱਥਰ ਦੇ ਠਾਕੁਰਾਂ ਨੂੰ ਟਿੱਕੇ ਲਗਾਉਣ ਦਾ ਹੈ !

ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਗ੍ਰੰਥ ਸਾਹਿਬ ਵਿਚ ਦਰਜ ਇਕ ਸ਼ਬਦ ਅੰਦਰ, ਠਾਕੁਰਾਂ ਦੀ ਅਜੇਹੀ ਪੂਜਾ ਦੇ ਹਵਾਲੇ, ਨਿਰੰਕਾਰ, ਜੋ ਸਾਰੀ ਰਚਨਾ ਦਾ ਇਕੋ ਇਕ ਸਿਰਜਨਹਾਰ ਤੇ ਠਾਕੁਰ ਹੈ, ਦੀ ਪੂਜਾ ਦਾ ਢੰਗ ਇਉਂ ਦ੍ਰਿੜ ਕਰਾਉਂਦੇ ਹਨ :

'ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ
ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ।
ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ । ਰਹਾਉ ।
ਬਾਹਰਿ ਦੇਵ ਪਖਾਲੀਅਹਿ ਜੇ ਮਨੁ ਧੋਵੈ ਕੋਇ
ਜੂਠਿ ਲਹੈ ਜੀਉ ਮਾਜੀਐ ਮੋਖ ਪਇਆਣਾ ਹੋਇ ।

(ਗੂਜਰੀ ਮ: ੧)

ਅਰਥਾਤ ਜੇ ਮਨ ਨੂੰ ਉਰਸਾ (ਗੋਲ ਪਥਰ) ਬਣਾ ਕੇ ਇਸ ਉਪਰ ਤੇਰੇ ਨਾਮ ਰੂਪੀ ਚੰਨਣ ਦੀ ਘਸਾਈ ਕਰੀਏ ਅਤੇ ਇਸ ਵਿਚ ਨੇਕ ਕਰਣੀ ਰੂਪੀ ਕੇਸਰ ਮਿਲਾ ਲਈਏ ਤਾਂ ਇਸ ਤਰ੍ਹਾਂ ਹਿਰਦੇ ਦੇ ਅੰਦਰ ਹੀ ਨਿਰ-ਆਕਾਰ ਵਾਹਿਗੁਰੂ ਦੀ ਪੂਜਾ ਹੋ ਜਾਂਦੀ ਹੈ ।

ਇਸ ਤੋਂ ਅਗੇ ਗੁਰੂ ਜੀ ਰਹਾਉ ਵਾਲੀ ਤੁਕ ਵਿਚ, ਜੋ ਸਾਰੇ ਸ਼ਬਦ ਦਾ ਤਤਸਾਰ (essence) ਹੈ, ਫੁਰਮਾਉਂਦੇ ਹਨ ਕਿ ਨਿਰੰਕਾਰ ਦੇ ਗੁਣਾਂ (ਸਿਫਤਾਂ) ਵਿਚ ਧਿਆਨ ਟਿਕਾਉਣਾ ਹੀ ਅਸਲ ਪੂਜਾ ਹੈ ਜੋ ਮਨੁੱਖ ਮਾਂਤਰ ਨੂੰ ਕਰਨੀ ਚਾਹੀਦੀ ਹੈ ਕਿਉਂਕਿ ਨਾਮ ਅਥਵਾ ਵਾਹਿਗੁਰੂ ਦੀ ਸਿਫਤ ਸਾਲਾਹ ਅੰਦਰ ਮਨ ਜੋੜਨ ਤੋਂ ਬਿਨਾਂ ਸਫਲ ਪੂਜਾ ਨਹੀਂ ਹੋ ਸਕਦੀ।

ਸ਼ਬਦ ਦੀ ਦੂਜੀ ਤੁਕ ਅੰਦਰ ਗੁਰੂ ਜੀ ਕੁੰਗੂ (ਕੇਸਰ) ਜੋ ਘਸਾਏ ਹੋਏ ਚੰਨਣ ਵਿਚ ਮਿਲਾਇਆ ਜਾਂਦਾ ਹੈ ਦਾ ਜ਼ਿਕਰ ਕਰਦੇ ਹੋਇ ਫੁਰਮਾਉਂਦੇ ਹਨ ਕਿ ਨਾਮ ਰੂਪੀ ਚੰਨਣ ਵਿਚ ਜੇ ਭਲੀ ਕਰਣੀ ਰੂਪੀ ਕੇਸਰ ਮਿਲਾ ਲਈਏ ਤਾਂ ਨਿਰੰਕਾਰ ਦੀ ਸੱਚੀ ਪੂਜਾ ਦੀ ਬਿਧੀ ਸੰਪੂਰਨ ਹੋ ਜਾਂਦੀ ਹੈ ਅਥਵਾ ਵਾਹਿਗੁਰੂ ਦੀ ਸਿਫਤ ਸਾਲਾਹ ਅਤੇ ਨਿਤਾਪ੍ਰਤੀ ਜੀਵਨ ਅੰਦਰ ਕੀਤੀ ਸ਼ੁਭ ਕਰਣੀ, ਦੋਨੋਂ ਦ੍ਰਿੜ ਹੋ ਜਾਣ ਤਾਂ ਮਾਨੋ ਹਿਰਦੇ ਅੰਦਰ ਹੀ (ਬਿਨਾਂ ਕਿਸੇ ਤਰ੍ਹਾਂ ਦੇ ਬਾਹਰ ਦੇ ਅਡੰਬਰ ਦੇ) ਪੂਜਾ ਹੋ ਗਈ। ਸੁਖਮਨੀ ਦੀ ਰਚਨਾ ਅੰਦਰ ਇਸ ਦੋ ਪੱਖੀ ਰਹਿਣੀ ਨੂੰ ਹੀ ਸਭ ਤੋਂ ਸ੍ਰੇਸ਼ਟ ਧਰਮ ਕਿਹਾ ਹੈ :—

**ਸਰਬ ਧਰਮ ਮਹਿ ਸ੍ਰੇਸ਼ਟ ਧਰਮ**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ'**

'ਰਹਾਉ' ਤੋਂ ਬਾਦ ਦੀਆਂ ਦੋ ਤੁਕਾਂ ਅੰਦਰ ਗੁਰੂ ਜੀ ਇਕ ਹੋਰ ਪਰਚੱਲਤ ਹਿੰਦੂ ਰਿਵਾਜ ਦੇ ਹਵਾਲੇ ਫੁਰਮਾਉਂਦੇ ਹਨ ਕਿ ਪੱਥਰ ਦੇ ਠਾਕਰਾਂ ਨੂੰ ਤਿਲਕ ਲਗਾ-ਉਣ ਤੋਂ ਪਹਿਲੋਂ ਉਹ ਇਸ਼ਨਾਨ ਕਰਾਉਂਦੇ ਜਾਂ ਧੋਂਦੇ ਹਨ, ਪਰ ਬਜਾਏ ਪੱਥਰ ਦੇ ਠਾਕੁਰ ਨੂੰ ਧੋਣ ਦੇ ਜੇ ਉਹ ਆਪਣੇ ਮਨ ਨੂੰ ਲਗੀ ਵਿਕਾਰਾਂ ਦੀ ਮੈਲ ਧੋਣ ਦਾ ਨਿਤਾਪ੍ਰਤੀ ਉਪਰਾਲਾ ਕਰਨ ਤਾਂ ਵਿਸ਼ਿਆਂ ਵਿਕਾਰਾਂ ਦੀ ਮੈਲ ਮਾਂਜੀ ਜਾਵੇ ਅਤੇ ਇਉਂ ਉਹ ਮੁਕਤੀ ਪ੍ਰਾਪਤੀ ਦੇ ਰਸਤੇ ਪੈ ਜਾਣ।

ਗੁਰੂ ਜੀ ਦੇ ਉਕਤ ਕਥਨ ਤੋਂ ਸਪਸ਼ਟ ਹੁੰਦਾ ਹੈ ਕਿ ਬਜਾਏ ਪੱਥਰ ਦੇ ਠਾਕੁਰ ਨੂੰ ਨਿਤਾਪ੍ਰਤ ਧੋਣ ਅਤੇ ਉਸ ਦੇ ਮਥੇ ਚੰਨਣ ਤਥਾ ਕੇਸਰ ਆਦਿ ਦੇ ਤਿਲਕ ਲਾਉਣ ਦੇ ਮਨੁੱਖ ਨੂੰ

(੧) ਆਪਣੇ ਮਨ ਨੂੰ ਵਿਸ਼ਿਆਂ ਵਿਕਾਰਾਂ ਦੀ ਮੈਲ ਤੋਂ ਨਿਰਮਲ ਕਰਨਾ,
(੨) ਮਨ ਅਤੇ ਰਸਨਾ ਤੋਂ ਨਿਰੰਕਾਰ ਦੀ ਸਿਫਤ ਸਾਲਾਹ ਕਰਨੀ ਅਤੇ

(੩) ਨੇਕ ਅਮਲ ਅਥਵਾ ਸ਼ੁਭ ਕਰਣੀ ਵਾਲਾ ਜੀਵਨ ਬਨਾਉਣਾ ਚਾਹੀਦਾ ਹੈ । ਇਹੋ ਹੀ ਸਚੀ ਸੁਚੀ ਪੂਜਾ ਅਤੇ ਉਤਮ ਕਰਮ ਹੈ ।

ਫਿਰ ਸਤਿਗੁਰੂ ਨਾਨਕ ਦੇਵ ਪੱਥਰ ਪੂਜਕਾਂ ਲਈ ਬੜੇ ਕਰੜੇ ਸ਼ਬਦ ਵਰਤਦੇ ਹੋਇ ਕਹਿੰਦੇ ਹਨ ਕਿ ਐਸਾ ਕਰਨ ਵਾਲੇ ਲੋਕ ਮੂਰਖ, ਗਵਾਰ ਅਤੇ ਅੰਧੇ ਤੇ ਗੁੰਗੇ ਹਨ । ਉਹ ਇਹ ਭੀ ਨਹੀਂ ਸਮਝਦੇ ਕਿ ਜੋ ਪੱਥਰ ਪਾਣੀ ਅੰਦਰ ਆਪੂੰ ਡੁੱਬ ਜਾਂਦਾ ਹੈ ਉਹ ਕਿਸੇ ਨੂੰ ਕੀ ਤਾਰੇਗਾ । ਫੁਰਮਾਣ ਹੈ :

**ਅੰਧੇ ਗੁੰਗੇ ਅੰਧ ਅੰਧਾਰੁ ਪਾਥਰ ਲੇ ਪੂਜਹਿ ਮੁਗਧ ਗਵਾਰ**
**ਓਹਿ ਜਾ ਆਪਿ ਡੁਬੇ, ਤੁਮ ਕਹਾ ਤਾਰਣਹਾਰ**

(ਵਾਰ ਬਿਹਾਗੜਾ ਸਲੋਕ ਮ: ੧)

ਨਿਰਾ ਪੱਥਰ ਦੇ ਬੁੱਤ ਜਾਂ ਮੂਰਤੀ ਦਾ ਨਿਸ਼ੇਧ ਹੀ ਗੁਰੂ ਜੀ ਨੇ ਨਹੀਂ ਕੀਤਾ, ਬਲਕਿ ਜਿਨ੍ਹਾਂ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਜਾਂ ਬੁੱਤ ਪੂਜੇ ਜਾਂਦੇ ਹਨ, ਉਨ੍ਹਾਂ ਦੀ ਸੁਜੀਵ ਹੋਂਦ ਨੂੰ ਭੀ ਨਿਰੰਕਾਰ ਮੰਨਣ ਤੋਂ ਗੁਰੂ ਜੀ ਇਨਕਾਰੀ ਹਨ । ਉਹ ਤਾਂ ਫੁਰਮਾਉਂਦੇ ਹਨ ਕਿ ਬ੍ਰਹਮਾ ਵਿਸ਼ਨੂੰ ਅਤੇ ਸ਼ਿਵ ਭੀ ਨਿਰੰਕਾਰ ਦੇ ਪੈਦਾ ਕੀਤੇ ਹੋਏ ਉਸ ਦੇ ਚਾਕਰ ਹਨ ਜੋ ਉਸ ਦੇ ਦਰ ਤੇ ਖੜੇ ਹੋਇ ਉਸ ਨੂੰ ਸੇਂਵਦੇ ਹਨ ।

**ਬ੍ਰਹਮਾ ਬਿਸਨੁ ਮਹੇਸ ਦੁਆਰੈ**
**ਊਭੇ ਸੇਵਹਿ ਅਲਖ ਅਪਾਰੈ**

ਆਪ 'ਦਖਣੀ ਓਅੰਕਾਰੁ' ਬਾਣੀ ਦਾ ਆਰੰਭ ਹੀ ਇਨ੍ਹਾਂ ਸ਼ਬਦਾਂ ਨਾਲ ਕਰਦੇ ਹਨ ।

**'ਓਅੰਕਾਰਿ ਬ੍ਰਹਮਾ ਉਤਪਤਿ–ਓਅੰਕਾਰੁ ਕੀਆ ਜਿਨਿ ਚਿਤਿ'**

ਅਰਥਾਤ ਵਾਹਿਗੁਰੂ ਤੋਂ ਬ੍ਰਹਮਾ ਦੀ ਉਤਪਤੀ ਹੋਈ, ਜਿਸ ਬ੍ਰਹਮਾ ਨੇ ਓਅੰਕਾਰ (ਵਾਹਿਗੁਰੂ) ਨੂੰ ਚਿਤ ਵਿਚ ਵਸਾਇਆ ।

ਬਲਕਿ ਗੁਰੂ ਜੀ ਨੇ ਪਰਚੱਲਤ ਸ਼ਬਦ 'ਓਅੰਕਾਰ' ਦੇ ਆਦਿ ਵਿਚ, ੧ ਲਗਾ ਕੇ ਉਸ ਦਾ ਇਕੋ ਇਕ ਹੋਣਾ ਦ੍ਰਿੜ ਕਰਾਇਆ ਹੈ ।

ਇਸੇ ਲਈ ਗੁਰੂ ਨਾਨਕ ਦੇਵ ਜੀ ਨੇ ਦੁਹਰਾ ੨ ਕੇ ਕਿਹਾ ਹੈ :

**'ਸਾਹਿਬੁ ਮੇਰਾ ਏਕੋ ਹੈ, ਏਕੋ ਹੈ, ਭਾਈ ਏਕੋ ਹੈ'**

ਫਿਰ ਉਸ ਦੇ ਲਈ 'ਅਜੂਨੀ' ਸ਼ਬਦ ਵਰਤ ਕੇ ਉਸ ਨੂੰ ਜਨਮ ਲੈਣ ਦੀ ਬਿਵਸਥਾ ਤੋਂ ਭੀ ਮੁਕਤ ਨਿਸ਼ਚੇ ਕੀਤਾ ਅਤੇ ਇਥੋਂ ਤਕ ਕਹਿ ਦਿਤਾ :

'ਸੋ ਮੁਖ ਜਲਉ ਜਿਤਿ ਕਹਹਿ ਠਾਕੁਰ ਜੋਨੀ'

ਅਰਥਾਤ ਉਹ ਜ਼ਬਾਨ ਸੜ ਜਾਏ ਜੋ ਠਾਕੁਰ (ਵਾਹਿਗੁਰੂ) ਨੂੰ ਮਾਤਾ ਦੇ ਗਰਭ ਤੋਂ ਪੈਦਾ ਹੁੰਦਾ ਕਹਿੰਦੀ ਹੈ।

ਅਜੇਹੇ ਫ਼ੁਰਮਾਨਾ ਦੀ ਹੋਂਦ ਵਿਚ ਕਿਸੇ ਦੇਵੀ ਦੇਵਤੇ ਤਥਾ ਉਨ੍ਹਾਂ ਦੇ ਬੁਤ ਜਾਂ ਮੂਰਤਿ ਨੂੰ ਪਰਮੇਸ਼ੁਰ ਦੀ ਥਾਂ ਦੇਣਾ ਅਤੇ ਉਸਦੀ ਪੂਜਾ ਕਰਨੀ ਮਹਾਨ ਭੁੱਲ ਹੈ ਅਤੇ ਜੋ ਲੋਕ ਅਨਗਿਣਤ ਨਾਵਾਂ ਹੇਠ ਯਥਾ ਵਰਣ ਦੇਵਤਾ; ਅਗਨੀ ਦੇਵਤਾ; ਇੰਦਰ ਬ੍ਰਹਮਾ ਵਿਸ਼ਨੂੰ ਸ਼ਿਵ ਦੇਵਤਾ, ਸ਼ੇਸ਼ਨਾਗ ਜਾਂ ਗੁਗਾ ਪੀਰ ਦੇ ਨਾਵਾਂ ਹੇਠ ਭਾਂਤ ੨ ਦੀ ਪੂਜਾ ਕਰਦੇ ਹਨ, ਉਹ ਭੁੱਲੇ ਹੋਏ ਅਸਲੀਅਤ ਤੋਂ ਖੁੰਝ ਗਏ ਹਨ, ਉਨ੍ਹਾਂ ਨੂੰ ਜਪਜੀ ਦੀ ਇਹ ਤੁਕ ਜਿਸਨੂੰ ਉਹ ਰੋਜ਼ ਪੜ੍ਹਦੇ ਹਨ ਦ੍ਰਿੜ ਕਰ ਲੈਣੀ ਚਾਹੀਦੀ ਹੈ ਕਿ ਗੁਰੂ (ਵਾਹਿਗੁਰੂ) ਹੀ ਉਨ੍ਹਾਂ ਲਈ ਸ਼ਿਵਜੀ ਵਿਸ਼ਨੂੰ ਬ੍ਰਹਮਾ ਅਤੇ ਪਾਰਬਤੀ ਮਾਤਾ ਹੈ :

'ਗੁਰ ਈਸਰ ਗੁਰੁ ਗੋਰਖ ਬਰਮਾ ਗੁਰ ਪਾਰਬਤੀ ਮਾਈ' ਅਤੇ
'ਸਭਨਾਂ ਜੀਆਂ ਕਾ ਇਕੁ ਦਾਤਾ ਸੋ ਮੈਂ ਵਿਸਰਿ ਨ ਜਾਈ'

(੨) ਫਿਰ ਗੁਰੂ ਜੀ ਨੇ ਇਕ ਹੋਰ ਮਹਾਨ ਉਪਕਾਰ ਜੋ ਸਾਡੇ ਪਰ ਕੀਤਾ ਉਹ ਸਾਨੂੰ ਬ੍ਰਾਹਮਣ ਦੀ ਵਿਚੋਲਗੀ ਤੋਂ ਛੁਟਕਾਰਾ ਦਿਵਾਉਣਾ ਸੀ। ਜਿਨ੍ਹਾਂ ਠਾਕੁਰਾਂ ਦੀ ਪੂਜਾ ਕਰਨੀ ਸਾਨੂੰ ਨਿਸਚੇ ਕਰਾਈ ਗਈ ਹੋਈ ਸੀ, ਉਸ ਦੇ ਲਈ ਅਤੇ ਉਨ੍ਹਾਂ ਠਾਕੁਰਾਂ ਤਕ ਸਾਡੀ ਰੁਸਵਾਈ ਦਾ ਜਿਰੀਆ ਕੇਵਲ ਬ੍ਰਾਹਮਣ ਹੀ ਸੀ। ਸਾਡੇ ਸਾਰੇ ਧਰਮ ਕਰਮ ਰਸਮਾਂ ਰੀਤਾ ਬ੍ਰਾਹਮਣ ਦੀ ਅਗਵਾਈ ਬਿਨਾਂ ਸਫਲ ਨਹੀਂ ਸਮਝੇ ਜਾਂਦੇ ਸਨ, ਸਤਿਗੁਰੂ ਪਾਤਸ਼ਾਹ ਨੇ ਸਾਨੂੰ ਸਮਝਾਇਆ ਕਿ ਕਿਸੇ ਕੰਮ ਲਈ ਕਿਸੇ ਦੀ ਵਿਚੋਲਗੀ ਭਾਲਣ ਦੀ ਲੋੜ ਨਹੀਂ ਬਲਕਿ

'ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ'

(ਵਾਰ ਸਿਰੀ ਰਾਗ ਮ : ੪)

ਅਤੇ ਨਾਲ ਇਹ ਭਰੋਸਾ ਦਿਤਾ ਕਿ

'ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ' (ਸੂਹੀ ਮ : ੪)

ਅਸੀਂ ਘਰ ਵਿਚ ਹਾ, ਬਾਹਰ ਹਾਂ, ਵਸੋਂ ਵਿਚ ਹਾਂ ਜਾਂ ਬੀਆਬਾਨ ਅੰਦਰ, ਅਸੀਂ ਆਪਣੇ ਨਿਰੰਕਾਰ ਦੀ ਆਰਾਧਨਾ ਕਰੀਏ, ਆਪਣਾ ਮਨ ਉਸ ਦੇ ਚਰਣਾਂ ਵਿਚ ਜੋੜੀਏ, ਸਾਡੀਆਂ ਮੁਸ਼ਕਲਾਂ ਹੱਲ ਹੋ ਜਾਣਗੀਆ। ਕੇਵਲ ਪਿਆਰ ਤੇ ਸਿਤਕ ਧਾਰਨ ਦੀ ਲੋੜ ਹੈ ਵਾਹਿਗੁਰੂ ਪ੍ਰਤੀ ਸਰੇ ਦਿਲੋਂ ਆਰਾਧਨਾ ਹੋਣ ਪਰ ਉਸ ਦੇ ਅਤਿ ਦੀਆਂ ਬਿਪਤਾ ਸਮੇਂ ਬਹੁੜਣ ਉਪਰ ਗੁਰੂ ਜੀ ਦਾ ਵਿਸ਼ਵਾਸ਼ ਵਡਾ ਦ੍ਰਿੜ ਹੈ। ਆਪ ਹੜੇ ਹੋਇ ਦਰਿਆ ਮੰਝਧਾਰ, ਜਿਥੇ ਲਖੂਹਾ ਲਹਿਰਾਂ ਦਾ ਸਾਮਣਾ ਹੋਵੇ ਅਤੇ ਅਤਿ ਦੇ ਝਖੜ ਤੇ ਤੁਫਾਨ ਝੁਲਦੇ ਹੋਣ ਜਿਨ੍ਹਾਂ ਤੋਂ ਬਚ ਨਿਕਲਣ ਦੀ ਕੋਈ ਆਸ ਨ ਰਹੀ ਹੋਵੇ, ਸਤਿਗੁਰੂ ਦੇ ਹਜ਼ੂਰ ਆਲਾ ਮਾਰਨ (ਪੁਕਾਰ ਕਰਨ) ਦਾ ਨਤੀਜਾ 'ਬੇੜੇ ਡੁਬਣਿ ਨਾਹਿ ਭਉ' ਵਿਚ ਦਸਦੇ ਹਨ। ਗੁਰੂ ਨਾਨਕ ਦੇਵ ਜੀ ਦਾ ਇਸ ਪਰਥਾਏ ਸਲੋਕ ਇਉਂ ਹੈ :

'ਝੜ ਝਖੜ ਓਹਾੜ ਲਹਿਰੀ ਵਹਨਿ ਲਖੇਸਰੀ
ਸਤਿਗੁਰੂ ਸਿਉ ਆਲਾਏ ਬੇੜੇ ਡੁਬਣਿ ਨਾਹਿ ਭਉ'

(ਸਲੋਕ ਵਾਰਾਂ ਤੇ ਵਧੀਕ)

ਪਰ ਆਪ ਨੇ ਨਿਰਾ ਏਨਾ ਕਹਿ ਹੀ ਨਹੀਂ ਦਿਤਾ ਕਿ ਹਰ ਦੁਖ ਸੁਖ ਵੇਲੇ ਈਸ਼ਵਰ ਦੀ ਆਰਾਧਨਾ ਕਰੋ, ਸਗੋਂ ਆਪੂੰ ਆਰਾਧਨਾ ਕਰਕੇ ਐਸਾ ਕਰਨ ਦੀ ਸਾਨੂੰ ਜਾਂਚ ਭੀ ਸਿਖਾਈ ਹੈ ਅਤੇ ਉਸ ਦੇ ਲਈ ਮਹਾਨ ਪਵਿੱਤਰ ਬਾਣੀ ਦੀ ਰਚਨਾ ਕਰ ਕੇ ਉਸ ਬਾਣੀ ਨੂੰ ਪੜ੍ਹਣ ਸੁਨਣ ਅਤੇ ਗਾਉਣ ਦਾ ਆਦੇਸ਼ ਦਿਤਾ ਹੈ। ਇਹ ਰਚਨਾ ਨਿਰੀ ਕਾਵਕ ਤੁਕ ਬੰਦੀ ਨਹੀਂ, ਬਲਕਿ ਨਿਰੰਕਾਰ ਵਲੋਂ ਗੁਰੂ ਨਾਨਕ ਦੇਵ ਪ੍ਰਤੀ ਹੋਇ ਆਵੇਸ਼ (**Revelation**) ਹਨ ਜਿਨ੍ਹਾਂ ਨੂੰ ਆਪ ਨੇ ਲੋਕਾਂ ਦੀ ਸਮਝ ਗੋਚਰੇ ਕਰਨ ਹਿਤ ਸੁਖੈਣ ਅਖਰ ਰੂਪ ਦਿਤਾ ਤਾਂ ਕਿ ਅਸੀਂ ਉਸ ਨੂੰ ਪੜ ਸੁਣ ਜਾਂ ਗਾ ਕੇ ਆਪਣਾ ਆਪ ਵਾਹਿਗੁਰੂ ਪ੍ਰਤੀ ਅਰਪਨ ਕਰ ਸਕੀਏ। ਮਿਸਾਲ ਦੇ ਤੌਰ ਰਾਗ ਤਿਲੰਗ ਅੰਦਰ ਆਪ ਆਪਣਾ ਹਿਰਦਾ ਨਿਰੰਕਾਰ ਪ੍ਰਤੀ ਇਉਂ ਨੰਗਾ ਕਰਦੇ ਹਨ :

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ
ਮੈ ਦੇਵਾਨਾ ਭਇਆ ਅਤੀਤੁ
ਕਰ ਕਾਸਾ ਦਰਸਨ ਕੀ ਭੂਖ
ਮੈ ਦਰਿ ਮਾਗਉ ਨੀਤ ਨੀਤ
ਤਉ ਦਰਸਨ ਕੀ ਕਰਉ ਸਮਾਇ
ਮੈਂ ਦਰਿ ਮਾਗਤੁ ਭੀਖਿਆ ਪਾਇ,

ਭਾਂਗ=ਭੰਗ, ਖਲੜੀ=ਭੰਗ ਪਾਉਣ ਵਾਲੀ ਗੁਥੀ, ਅਤੀਤੁ=ਤਿਆਗੀ, ਕਰ=ਹਥ, ਕਾਸਾ=ਖਪਰ (ਪਿਆਲਾ), ਸਮਾਇ=ਅਭਿਆਸ

ਹੇ ਨਿਰੰਕਾਰ, ਮੇਰੇ ਚਿਤ ਵਿਚ ਤੇਰਾ ਭਉ ਸਮਾਇਆ ਹੋਇਆ ਹੈ ਜਿਸ ਦੀ ਮਸਤੀ ਨੇ ਮੈਨੂੰ ਤੇਰੇ ਨਾਮ ਦਾ ਦੀਵਾਨਾ ਕਰ ਦਿਤਾ ਹੈ ਅਤੇ ਮੈਂ ਸੰਸਾਰ ਵਲੋਂ ਅਤੀਤ (ਤਿਆਗੀ) ਹੋ ਗਿਆ ਹੈ। ਕੇਵਲ ਤੇਰੇ ਦਰਸ਼ਨ ਦੀ ਭੁੱਖ ਹੈ ਜਿਸ ਲਈ ਮੈਂ ਆਪਣੇ ਹਥਾਂ ਦਾ ਖੱਪਰ ਬਣਾ ਕੇ ਤੇਰੇ ਦਰਵਾਜ਼ੇ ਪਰ ਨਿੱਤ ਦਾ ਸਵਾਲੀ ਬਣ ਚੁੱਕਾ ਹਾਂ। ਇਕੋ ਤੇਰੇ ਦਰਸ਼ਨ ਦੇ ਅਭਿਆਸ ਵਿਚ ਲਗ ਰਿਹਾ ਹਾਂ, ਮੈਨੂੰ ਦਰ ਦੇ ਮੰਗਤੇ ਨੂੰ ਦਰਸ਼ਨ ਦੀ ਭਿਖਿਆ ਪਾਉ।

ਇਸ ਸ਼ਬਦ ਅੰਦਰ ਵਰਤੇ ਪਦ 'ਭਉ' ਨੂੰ ਸਮਝਣ ਹਿਤ ਇਸ ਦੀ ਤੁਲਨਾ ਇਕ ਸਾਊ ਪੁੱਤਰ ਦੇ ਹਿਰਦੇ ਅੰਦਰ ਉਸ ਦੇ ਪਿਤਾ ਦੇ ਭਉ ਨਾਲ ਦਿਤੀ ਜਾ ਸਕਦੀ ਹੈ। ਪਿਤਾ ਦੀ ਦ੍ਰਿਸ਼ਟ ਪੁੱਤਰ ਲਈ ਹਰ ਹਮੇਸ਼ ਮਿਹਰ ਤੇ ਪਿਆਰ ਭਰੀ ਰਹਿੰਦੀ ਹੈ :

'ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ'

(ਮਲਾਰ ਮ : ੫)

ਪਰੰਤੂ ਜੇ ਬਾਲਕ ਅਣਭੋਲ ਪੁਣੇ ਵਿਚ ਬਲ ਰਹੀ ਅੱਗ ਦੀ ਲਾਟ ਜਾਂ ਸੱਪ ਦੀ ਸੁੰਦਰ ਚਮੜੀ ਤੇ ਰੀਝ ਕੇ ਇਨਾਂ ਵੱਲ ਆਪਣਾ ਹੱਥ ਵਧਾਏ ਤਾਂ ਪਿਤਾ ਉਸ ਨੂੰ ਤਾੜਦਾ ਤੇ ਡਰ ਵੀ ਦੇਂਦਾ ਹੈ। ਬਾਲਕ ਦੇ ਹਿਰਦੇ ਅੰਦਰ ਭੀ ਪਿਤਾ ਲਈ ਡੂੰਘਾ ਪਿਆਰ ਤੇ ਸਤਕਾਰ ਹੈ ਅਤੇ ਓਹ ਪਿਤਾ ਨੂੰ ਹੀ ਆਪਣਾ ਸਭ ਕੁਝ ਸਮਝਦਾ ਹੈ।

ਪਰ ਪਿਤਾ ਦੀ ਨਾਰਾਜ਼ਗੀ ਦਾ ਭੈ ਭੀ ਮੰਨਦਾ ਤੇ ਉਸ ਦਾ ਹਰ ਤਰਾਂ ਅਦਬ ਕਰਦਾ ਹੈ। ਅਦਬ ਦੀ ਭਾਵਨਾ ਪਿਆਰ ਅਤੇ ਭੈ ਦੇ ਸੁਮੇਲ ਵਿੱਚੋਂ ਉਪਜਦੀ ਹੈ, ਪਰ ਜਿਉਂ ਜਿਉਂ ਇਹ ਜ਼ੋਰ ਫੜਦੀ ਹੈ, ਭੈ ਭਾਉ ਵਿਚ ਬਦਲਦਾ ਜਾਂਦਾ ਹੈ ਅਤੇ ਅੰਤ ਨੂੰ ਭਾਉ ਦੀ ਮਸਤੀ ਏਨੀ ਪਰਬਲ ਹੋ ਜਾਂਦੀ ਹੈ ਕਿ

'ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ'

(ਮਾਰੂ ਮ : ੧)

ਭਾਉ ਦੀ ਐਸੀ ਦੀਵਾਨਗੀ ਅੰਦਰ ਫਿਰ ਭੈ ਰਹਿੰਦਾ ਹੀ ਨਹੀਂ, ਬਲਕਿ ਅਦਬ ਦਾ ਮੂਜਦ (ਉਪਜਾਉਣ ਹਾਰਾ) ਵੀ ਭਾਉ ਹੀ ਬਣ ਜਾਂਦਾ ਹੈ ਅਥਵਾ ਐਸਾ ਮਨੁੱਖ ਆਪਣੇ ਸਾਹ (ਮਾਲਕ ਜਾਂ ਖਸਮ) ਦਾ ਅਦਬ ਉਸ ਪਿਆਰ ਸਦਕਾ ਕਰਦਾ ਹੈ ਜੋ ਅਤਿ ਤੀਖਣ ਰੂਪ ਵਿਚ ਉਸ ਦੇ ਅੰਦਰ ਪੈਦਾ ਹੋ ਚੁਕਾ ਹੁੰਦਾ ਹੈ। ਇਸ ਪਰਥਾਏ ਹੀ ਇਹੋ ਫੁਰਮਾਣ ਹੈ :

'ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ'

(ਵਾਰ ਆਸਾ ਮ: ੨ ॥)

ਇਸੇ ਲਈ ਫੁਰਮਾਇਆ ਹੈ :

ਨਾਨਕ ਜਿਨ ਮਨਿ ਭਉ ਤਿਨਾਂ ਮਨਿ ਭਾਉ

(ਵਾਰ ਆਸਾ ਮ : ੧)

ਭਉ ਤੋਂ ਅਦਬ ਅਤੇ ਅਦਬ ਤੋਂ ਭਾਉ ਉਪਜਨਾ ਹੈ,ਜਿਸ ਭ ਉ ਨੇ ਖੀਵਾ ਕਰਕੇ ਦੀਵਾਨਗੀ ਦੀ ਹਾਲਤ ਪੈਦਾ ਕਰਨੀ ਹੈ। ਉਕਤ ਸ਼ਬਦ ਅੰਦਰ ਗੁਰੂ ਜੀ ਨਿਰੰਕਾਰ ਦੇ ਅਜੇਹੇ ਭਉ ਰੂਪੀ ਭੰਗ ਦੀ ਮਸਤੀ ਦਾ ਜਿਕਰ ਕਰਦੇ ਹੋਏ ਇਸ ਦੀ ਦੀਵਾਨਗੀ ਦੇ ਮਸਤਾਨੇ ਬਣੇ ਹੋਣ ਦਾ ਹੀ ਸੰਕੇਤ ਦੇਂਦੇ ਹਨ ਅਤੇ ਆਪਣੀ ਐਸੀ ਦਸ਼ਾ ਦੇ ਹਵਾਲੇ ਹਥਾਂ ਦੇ ਕਾਸੇ ਵਿਚ ਦਰਸ਼ਨ ਦੀ ਭਿਖਿਆ ਪੁਆਉਣ ਲਈ ਨਿਰੰਕਾਰ ਦਾ ਨਿਤਾ ਪ੍ਰਤ ਦਾ ਭਿਖਾਰੀ ਬਣੇ ਹੋਣਾ ਦ੍ਰਿੜਾਉਂਦੇ ਹਨ।

ਐਸੀ ਬਾਣੀ ਜਿਸ ਨੂੰ ਪੜ੍ਹ ਸੁਣ ਤੇ ਗਾ ਕੇ ਅਸੀਂ ਅਦ੍ਰਿਸ਼ਟ ਤੇ ਅਗਮ ਨਿਰੰਕਾਰ ਦਾ ਪਰਤੱਖ ਰੂਪ ਵਿਚ ਦਰਸ਼ਨ ਕਰਦੇ ਅਤੇ ਉਸ ਦੀ ਨੇੜਤਾ ਹਾਸਲ ਕਰ ਸਕਦੇ ਹਾਂ, ਦਾ ਭੰਡਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਇਹ ਗੁਰੂ ਕਾ ਬਖਸ਼ਿਆ ਅਜੇਹਾ ਅਮੁਲ ਵਿਰਸਾ ਸਾਡੇ ਪਾਸ ਹੈ, ਜਿਸ ਦੀ ਹੋਂਦ ਵਿਚ ਸਾਨੂੰ ਪੱਥਰ ਦੇ ਕਿਸੇ

ਠਾਕੁਰ ਜਾਂ ਮੂਰਤੀ ਦੀ ਬਿਧਾਂ ਸਹਿਤ ਪੂਜਾ ਕਰਨ ਦੀ ਲੋੜ ਨਹੀਂ ਰਹਿ ਜਾਂਦੀ। ਇਸੇ ਲਈ ਗੁਰੂ ਜੀ ਸਾਨੂੰ 'ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ' ਦਾ ਆਦੇਸ਼ ਦੇਂਦੇ ਹਨ, ਅਤੇ ਨਾਮ ਦੀ ਪੂਜਾ ਨੂੰ ਸਹਿਲ ਬਨਾਉਣ ਲਈ ਉਨ੍ਹਾਂ ਸਾਡੇ ਲਈ ਬਾਣੀ ਦਾ ਭੰਡਾਰ ਰਚ ਕੇ ਇਸ ਨੂੰ ਵਿਚਾਰ ਸਹਿਤ ਪੜ੍ਹਣਾ ਸੁਨਣਾ ਸਹੀ ਪੂਜਾ ਦਿੜ੍ਹਾਈ ਹੈ।

(੩) ਹੋਰ ਉਪਕਾਰ ਜੋ ਗੁਰੂ ਨਾਨਕ ਦੇਵ ਜੀ ਨੇ ਮਨੁੱਖ ਮਾਤਰ ਪੁਰ ਕੀਤਾ ਉਹ ਬ੍ਰਾਹਮਣ ਦੀ ਸਰਦਾਰੀ ਤੋਂ ਉਸਦੀ ਖਲਾਸੀ ਕਰਾਉਣ ਦਾ ਸੀ। ਜਿਨ੍ਹਾਂ ਲੋਕਾਂ ਨੂੰ ਨੀਚ ਜਾਤ-ਸੂਦਰ ਵੈਸ਼ ਕਹਿ ਕੇ ਦੁਰਕਾਰਿਆ ਜਾਂਦਾ ਸੀ, ਗੁਰੂ ਜੀ ਨੇ ਉਨ੍ਹਾਂ ਨੂੰ ਗਲੇ ਲਾਇਆ ਅਤੇ ਫੁਰਮਾਇਆ :

**'ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆਂ ਸਿਉ ਕਿਆ ਰੀਸ'**

(ਸਿਰੀ ਰਾਗ ਮ: ੧)

ਬਲਕਿ ਕਿਹਾ ਕਿ ਨਿਰੰਕਾਰ ਦਾ ਕਰਮ-ਬਖਸ਼ਸ਼-ਉਸ ਥਾਉਂ ਤੇ ਹੁੰਦੀ ਹੈ ਜਿਥੇ ਨੀਚਾਂ ਦੀ ਸੰਭਾਲ ਹੁੰਦੀ ਹੋਵੇ :

**'ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ'**

ਗੁਰੂ ਜੀ ਨੇ ਜਨਮ ਤੋਂ ਉਚ ਨੀਚ ਤਥਾ ਬ੍ਰਾਹਮਣ ਸੂਦਰ ਹੋਣ ਦੇ ਵਿਚਾਰ ਨੂੰ ਸਵੀਕਾਰ ਨਹੀਂ ਕੀਤਾ ਬਲਕਿ ਸਾਰਿਆਂ ਦਾ ਇਕ ਸਮਾਨ ਸਿਰਜਨਹਾਰ ਦੀ ਉਪਜ ਹੋਣਾ ਦਸਦੇ ਹੋਇ ਸਭ ਨੂੰ ਸਤਿਕਾਰ ਭੇਂਟ ਕੀਤਾ ਹੈ। ਗੁਰੂ ਅਰਜਨ ਦੇਵ ਜੀ ਨੇ ਤਾਂ ਇਉਂ ਫੁਰਮਾਇਆ ਹੈ :

**'ਸਭੇ ਸਾਂਝੀਵਾਲ ਸਦਾਇਨਿ ਤੂ ਕਿਸੈ ਨ ਦਿਸਹਿ ਬਾਹਰਾ ਜਾਉ'**

(ਰਾਗ ਮਾਝ ਮ: ੫)

ਐਸੇ ਫੁਰਮਾਣਾ ਦੀ ਹੋਂਦ ਵਿਚ ਸਾਡੇ ਲਈ ਜਾਤ-ਪਾਤ ਦੇ ਵਿਤਕਰੇ ਕਿਵੇਂ ਬਣ ਆਉਂਦੇ ਹਨ ? ਅਜੇਹੇ ਵਿਤਕਰੇ ਪੈਦਾ ਕਰਨੇ ਉਨ੍ਹਾਂ ਲੋਕਾਂ ਲਈ ਜ਼ਰੂਰ ਲਾਹੇਵੰਦ ਹੁੰਦੇ ਹਨ, ਜਿਨ੍ਹਾਂ ਅੰਦਰ 'ਜਮਾਤ ਕਰਾਮਾਤ' ਦਾ ਭੈ ਹੋਵੇ ਅਤੇ ਜੋ ਲੋਕਾਂ ਦੀ ਪਾਟੋ ਧਾੜ ਵਿਚੋਂ ਆਪਣਾ ਉਲੂ ਸਿੱਧਾ ਕਰਨਾ ਚਾਹੁਣ। ਪਾਰਟੀਆਂ ਦੇ ਲੀਡਰ ਅਤੇ

ਸਮੇਂ ਦੀਆਂ ਸਰਕਾਰਾਂ ਲੋਕਾਂ ਨੂੰ ਪਾੜ ਕੇ ਰਖਣ ਵਿਚ ਹੀ ਆਪਣੀ ਸਫਲਤਾ ਸਮਝਦੇ ਹਨ। ਇਹੋ ਕਾਰਨ ਹੈ ਜਿਸ ਨੇ ਅਜ ਸਾਨੂੰ ਕਈ ਧੜਿਆਂ ਵਿਚ ਵੰਡਿਆ ਹੋਇਆ ਹੈ, ਬਲਕਿ ਜ਼ਾਤ ਬ੍ਰਾਦਰੀਆਂ ਦੇ ਨਾਮ ਤੇ ਵੰਡੇ ਜਾ ਕੇ ਅਸੀਂ ਗੁਰੂ ਗੋਬਿੰਦ ਸਿੰਘ ਜੀ ਦਾ ਖਾਲਸਾ ਹੋਣ ਦੀ ਬਜਾਏ ਜਟ, ਖਤਰੀ, ਅਰੋੜੇ, ਰਾਮਗੜ੍ਹੀਏ, ਰਾਵਦਾਸੀ ਆਦਿ ਅਨੇਕ ਧੜਿਆਂ ਵਿਚ ਵੰਡੇ ਪਏ ਹਾਂ ਬਲਕਿ ਸਾਡੀਆਂ ਸਭਾ ਸੁਸਾਇਟੀਆਂ ਸਾਡੇ ਗੁਰਦੁਆਰੇ ਤੇ ਹੋਰ ਆਸ਼ਰਮ ਭੀ ਜਾਤ ਬ੍ਰਾਦਰੀਆਂ ਅੰਦਰ ਵੰਡੇ ਹੋਏ ਹਨ। ਜਿਸ ਦਾ ਲਾਭ ਲੈਣ ਲਈ ਸਾਡੀ ਸ੍ਰਕਾਰ ਅਤੇ ਦੇਸ਼ ਦਾ ਬਹੁ ਗਿਣਤੀ ਸਮਾਜ ਸਾਡੇ ਅੰਦਰ ਪਏ ਜਾਤ ਵੰਡਾਰਿਆਂ ਨੂੰ ਉਛਾਲਦੇ ਅਤੇ ਸਾਨੂੰ ਕਮਜ਼ੋਰ ਕਰਦੇ ਹਨ। ਜ਼ਰਾ ਵਿਚਾਰੋ ਕੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੀ ਸਿਖੀ ਸਾਨੂੰ ਇਹੋ ਕੁਝ ਸਿਖਾਉਂਦੀ ਹੈ। ਗੁਰੂ ਜੀ ਤਾਂ ਫੁਰਮਾਉਂਦੇ ਹਨ :

**ਜਾਤਿ ਕਾ ਗਰਬ ਨ ਕਰਿ ਮੂਰਖ ਗਵਾਰਾ**
**ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ।**

(ਭੈਰਉ ਮ: ੩)

ਗੁਰੂ ਗੋਬਿੰਦ ਸਿੰਘ ਅਨੁਸਾਰ ਅਸੀਂ ਸਾਰੇ ਇਕੋ ਗੋਤੀ ਹਾਂ ਅਤੇ ਸਾਡੀ ਜ਼ਾਤ ਗੋਤ '**ਸਿੰਘ**' ਹੈ।

ਗੁਰੂ ਘਰ ਅੰਦਰ ਜ਼ਾਤ ਗੋਤ ਨਹੀਂ, ਬਲਕਿ ਕਰਣੀ ਪ੍ਰਧਾਨ ਹੈ। ਜਦੋਂ ਗੁਰੂ ਨਾਨਕ ਦੇਵ ਜੀ ਨੂੰ ਪੁਛਿਆ ਗਿਆ ਸੀ ਕਿ ਹਿੰਦੂ ਵਡੇ ਹਨ ਜਾਂ ਮੁਸਲਮਾਨ, ਤਾਂ ਉਨ੍ਹਾਂ ਜੋ ਜਵਾਬ ਦਿਤਾ ਸੀ ਉਸ ਨੂੰ ਭਾਈ ਗੁਰਦਾਸ ਜੀ ਨੇ ਇਉਂ ਲਿਖਿਆ ਹੈ : 'ਸ਼ੁਭ ਅਮਲਾਂ ਬਾਝੋਂ ਦੋਵੇਂ ਰੋਈ'। ਮਨੁੱਖ ਦੀ ਨਿਤਾਪ੍ਰਤੀ ਕਰਣੀ ਦਾ ਨਿਰਣਾ ਗੁਰੂ ਨਾਨਕ ਦੇਵ ਇਕ ਸਤਰ ਅੰਦਰ ਇਉਂ ਦੇਂਦੇ ਹਨ :

**'ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ'**

ਅਰਥਾਤ ਜਿਸ ਤਰ੍ਹਾਂ ਕਿਸਾਨ ਧਰਤੀ ਨੂੰ ਸਾਧਦਾ ਅਤੇ ਉਸ ਵਿਚ ਨਿਰੋਆ ਬੀਜ ਬੀਜ ਕੇ ਲੋੜ ਅਨੁਸਾਰ ਉਸ ਨੂੰ ਪਾਣੀ ਦੇਂਦਾ ਹੈ, ਇਉ ਹੀ ਸੁਭ ਕਰਣੀ ਅਤੇ ਸਚ ਦੀ ਕਸਵਟੀ ਪਰ ਪੂਰੇ ਉਤਰਣ ਵਾਲਾ ਨਾਮ ਰੰਗਿਆ ਅਮਲੀ ਜੀਵਨ ਜੀਵੋ।

ਅਮਲ ਵਿਹੂਣਾ ਜੀਵਨ ਨਿਰਾਰਥ ਤੇ ਨਿਸਫਲ ਹੁੰਦਾ ਹੈ। ਇਕ ਮਾਮੂਲੀ ਝਾੜੀ ਭੀ ਤਾਂ ਹੀ ਸੁਭਾਇਮਾਨ ਹੁੰਦੀ ਹੈ ਜੇ ਉਹ ਆਪਣੀ ਸੁੰਦਰਤਾ ਜਾਂ ਸੁਗੰਧੀ ਦੁਆਰਾ ਆਪਣੇ ਵੇਖਣਹਾਰ ਜਾਂ ਪਰਸਨਹਾਰ ਦਾ ਮਨ ਮੋਹੇ। ਜੇ ਉਹ ਐਸਾ ਨਹੀਂ ਕਰਦੀ, ਤਾਂ ਉਹ ਕਿਸੇ ਦਾ ਧਿਆਨ ਆਪਣੇ ਵੱਲ ਨਹੀਂ ਖਿਚ ਸਕਦੀ ਅਤੇ ਅਣਪਛਾਣੀ ਹੀ ਧਰਤੀ ਤੇ ਉਗਦੀ ਤੇ ਚਲੀ ਜਾਂਦੀ ਹੈ। ਇਉਂ ਹੀ ਮਨੁੱਖ ਨੇ ਆਪਣੇ ਚੰਗੇ ਅਮਲਾਂ ਰਾਹੀਂ ਜੇ ਕਿਸੇ ਦੇ ਮਨ ਨੂੰ ਲੁਭਾਇਆ ਨਹੀਂ, ਉਸ ਤੋਂ ਕਿਸੇ ਨੂੰ ਕੋਈ ਲਾਭ ਨਹੀਂ ਹੋਇਆ ਤਾਂ ਉਹ ਜੇਹਾ ਸੰਸਾਰ ਤੇ ਆਇਆ ਤੇ ਜੇਹਾ ਨ ਆਇਆ ਇਕ ਬ੍ਰਾਬਰ ਹੈ। ਇਸੇ ਲਈ ਸਤਿਗੁਰੂ ਫੁਰਮਾਉਂਦੇ ਹਨ :

'ਜਬ ਲਗੁ ਦੁਨੀਆ ਰਹੀਐ ਨਾਨਕ
ਕਿਛੁ ਸੁਣੀਐ ਕਿਛੁ ਕਹੀਐ'

(ਧਨਾਸਰੀ ਮ: ੧)

ਜੋ ਲੋਕ ਜੋਗ ਸਾਧਨਾ ਵਿਚ ਲਗੇ ਜਾਂ ਸੰਨਿਆਸ ਧਾਰਨ ਕਰਕੇ (ਉਨ੍ਹਾਂ ਸਮਿਆਂ ਵਿਚ ਜੋਗ ਅਤੇ ਸੰਨਿਆਸ ਨੂੰ ਵਿਸ਼ੇਸ਼ ਵਡਿਆਈ ਪ੍ਰਾਪਤ ਸੀ ਜਿਨ੍ਹਾਂ ਦੇ ਨਕਸ਼ ਕਦਮਾਂ ਤੇ ਤੁਰਦੇ ਹੋਏ ਕਹਿ ਜਾਂਦੇ ਸੰਤ ਸਾਧ ਅਜ ਵੀ ਮਨੁੱਖੀ ਸਮਾਜ ਤੋਂ ਲਾਂਭੇ ਹੋ ਕੇ ਅਤੇ ਫਰਜ਼ੀ ਭਜਣ ਬੰਦਗੀ ਦਾ ਬਹਾਨਾ ਬਣਾਕੇ ਸਾਧਾਰਣ ਜਨਤਾ ਨੂੰ ਆਪਣੇ ਪਿਛੇ ਲਾਉਣ ਦਾ ਪਾਖੰਡ ਰਚ ਲੈਂਦੇ ਹਨ ) ਦੁਨੀਆਦਾਰੀ ਕਾਰ-ਵਿਹਾਰ ਛਡਦੇ ਤੇ ਦੂਜਿਆਂ ਉਪਰ ਭਾਰ ਬਣਕੇ ਬੈਠਦੇ ਹਨ, ਉਨ੍ਹਾਂ ਪ੍ਰਤੀ ਗੁਰੂ ਜੀ ਸਪਸ਼ਟ ਸੂਚਨਾ ਦੇਂਦੇ ਹਨ :

'ਘਾਲਿ ਖਾਇ ਕਿਛੁ ਹਥਹੁ ਦੇਹਿ
ਨਾਨਕ ਰਾਹੁ ਪਛਾਣਹਿ ਸੇਇ'

(ਵਾਰ ਸਾਰੰਗ ਮ: ੧)

ਅਰਥਾਤ ਜੀਵਨ ਦੇ ਸਹੀ ਰਸਤੇ ਦੀ ਸੂਝ ਕੇਵਲ ਉਨ੍ਹਾਂ ਨੂੰ ਹੁੰਦੀ ਹੈ ਜੋ ਧਰਮ ਦੀ ਕਿਰਤ ਕਮਾਈ ਕਰਦੇ ਅਤੇ ਆਪਣੀ ਕਮਾਈ ਨੂੰ ਲੋੜਵੰਦਾ ਨਾਲ ਸਾਂਝਾ ਕਰਦੇ ਹਨ। ਲੇਖ ਦੇ ਅਰੰਭ ਵਿਚ ਦਰਜ਼ ਸ਼ਬਦ ਅੰਦਰ 'ਕਰਣੀ ਕੁੰਗੂ ਜੇ ਰਲੇ' ਦਾ ਭਾਵ ਅਜੇਹੀ ਕਰਣੀ ਵਿਚ ਲਗਣਾ ਹੀ ਹੈ ਜਿਸ ਦੀ ਵਿਆਖਿਆ 'ਘਾਲਿ

ਖਾਇ ਕਿਛੁ ਹਥਹੁ ਦੇਹਿ' ਅੰਦਰ ਕੀਤੀ ਹੈ।

ਗੁਰਮਤਿ ਅੰਦਰ ਵੇਹਲੜ ਮਨੁੱਖ ਦਾ ਕੋਈ ਥਾਉਂ ਨਹੀਂ। ਹਰ ਮਨੁੱਖ ਨੂੰ ਕੋਈ ਨ ਕੋਈ ਆਹਰ ਕਰਨ ਦੀ ਤਾਕੀਦ ਕੀਤੀ ਹੈ। ਪਰ ਜਿਸ ਆਹਰ ਅੰਦਰ ਕੇਵਲ ਨਿਜੀ ਸੁਆਰਥ ਤੇ ਨਿਜੀ ਵਡਿਆਈ ਹੀ ਸਮਾਈ ਹੋਈ ਹੈ ਅਤੇ ਉਸ ਵਿਚ ਕਿਸੇ ਦੂਸਰੇ ਲੋੜਵੰਦ ਦੀ ਭਲਾਈ ਛੁਪੀ ਹੋਈ ਨਹੀਂ, ਅਥਵਾ ਜੋ ਮਨੁੱਖ ਦੁਨੀਆਂ ਅੰਦਰ ਵਿਚਰਦਾ ਹੋਇਆ ਆਪਣੀ ਨੇਕੀ ਦਾ ਕੋਈ ਕਿਣਕਾ ਦੁਨੀਆਂ ਤੇ ਨਹੀਂ ਛਡ ਤੁਰਦਾ, ਜਿਸ ਨੇ ਆਪਣੇ ਸਮੇਂ ਅੰਦਰ ਦੁਨੀਆਂ ਨੂੰ ਜੈਸਾ ਵੇਖਿਆ ਸੀ ਉਸ ਤੋਂ ਵਧੇਰੇ ਸੁੰਦਰ ਤੇ ਬਿਹਤਰ ਨਹੀਂ ਬਣਾਇਆ, ਉਸ ਦਾ ਕੀਤਾ ਆਹਰ ਤੇ ਉਸ ਦਾ ਜੀਵਨ ਨਿਸਫਲ ਗਿਆ ਹੈ ਇਸੇ ਲਈ ਸਤਿਗੁਰੂ ਫੁਰਮਾਉਂਦੇ ਹਨ :

ਵਿਚਿ ਦੁਨੀਆ ਸੇਵ ਕਮਾਈਐ
ਤਾ ਦਰਗਹ ਬੈਸਣੁ ਪਾਈਐ
ਕਹੁ ਨਾਨਕ ਬਾਹ ਲੁਡਾਈਐ

(ਸਿਰੀ ਰਾਗ ਮ: ੧)

ਜੀਵਨ ਤਾਂ ਓਹੋ ਹੀ ਸਫਲ ਹੈ ਜਿਸ ਅੰਦਰ ਕੀਤੀ ਨੇਕ ਕਮਾਈ ਨੂੰ ਲੋਕ ਤੁਰ ਗਿਆਂ ਪਿਛੋਂ ਭੀ ਯਾਦ ਕਰਦੇ ਰਹਿਣ :

'ਕਿਛੁ ਖਾਜੈ ਕਿਛੁ ਧਰਿ ਜਾਈਐ
ਜੇ ਬਾਹੁੜਿ ਦੁਨੀਆ ਆਈਐ'

(4) ਇਕ ਹੋਰ ਗੱਲ ਜਿਸ ਤੇ ਸਾਹਿਬਾਂ ਬੜਾ ਜ਼ੋਰ ਦਿਤਾ ਹੈ, ਉਹ ਵੀਚਾਰ, ਸੂਝ ਜਾਂ ਗਿਆਨ ਦੀ ਹੈ। ਅਮਲ ਦੀ ਦੁਨੀਆਂ ਅੰਦਰ ਬਿਬੇਕ ਵੀਚਾਰ ਦਾ ਹੋਣਾ ਅਤੀਅੰਤ ਜਰੂਰੀ ਹੈ, ਤਾਂ ਕਿ ਮਨੁਖ ਅਮਲ ਕਰਦਾ ਹੋਇਆ ਚੰਗੇ ਅਤੇ ਮੰਦੇ ਦਾ ਨਿਰਣਾ ਕਰ ਸਕੇ। ਜਪਜੀ ਸਾਹਿਬ ਦੀਆਂ ਅੰਤਲੀਆਂ ਪਉੜੀਆਂ ਵਿਚ ਗੁਰੂ ਜੀ ਮਨੁਖ ਲਈ ਉਸ ਦੀ ਆਤਮਕ ਉਸਾਰੀ ਦਾ ਤਰਤੀਬ ਵਾਰ ਨਿਰਣਾ ਦੇਂਦੇ ਹਨ। ਇਹ ਧਰਤੀ 'ਕਰਮਾ ਸੰਦੜਾ ਖੇਤ' ਹੈ, ਇਸ ਵਿਚ 'ਜੇਹਾ ਬੀਜੈ ਸੋ ਲੁਣੈ' ਦਾ ਅਸੂਲ ਪ੍ਰਧਾਨ ਹੈ—ਏਥੇ 'ਕਰਮੀ ਕਰਮੀ ਹੋਇ ਵੀਚਾਰੁ' ਮਨੁਖ ਦੀ ਹਰ ਕਰਣੀ ਦਾ ਮੁੱਲ ਪੈਂਦਾ (evaluate ਹੁੰਦੀ) ਦਸਿਆ

ਹੈ ਅਤੇ ਮੁੱਲ ਪਾਉਣ ਵਾਲਾ ਉਹ ਆਪ ਹੈ ਜਿਸ ਤੋਂ ਕਿਸੇ ਗ਼ਲਤੀ ਹੋ ਜਾਣ ਦੀ ਗੁੰਜਾਇਸ਼ ਹੀ ਨਹੀਂ, ਕਿਉਂਕਿ ਉਹ 'ਸਚਾ ਆਪਿ ਸਚਾ ਦਰਬਾਰੁ' ਹੈ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਜਿਥੇ ਹਰ ਕਰਣੀ ਦਾ ਆਪਣਾ ਆਪਣਾ ਮੁੱਲ ਹੈ, ਉਥੇ ਲੋੜ ਹੈ ਕਿ ਮਨੁੱਖ ਆਪਣੀ ਹਰ ਕਰਣੀ ਦਾ ਨੀਵ ਉਚ ਪਛਾਣ ਸਕੇ, ਕਿਉਂਕਿ ਉਸ ਨੇ ਹਰ ਕਰਣੀ ਲਈ ਖੁਦ ਜ਼ਿਮੇਂਵਾਰ ਹੋਣਾ ਹੈ, ਇਸ ਲਈ ਉਸ ਨੂੰ ਅਜੇਹੀ ਪਛਾਣ ਕਰ ਸਕਣ ਦੀ ਸੂਝ ਤਥਾ ਗਿਆਨ ਹੋਣਾ ਜਰੂਰੀ ਹੈ।

ਗਿਆਨ ਨੇ ਮੰਦੇ ਚੰਗੇ ਦੀ ਪਛਾਣ ਹੀ ਨਹੀਂ ਕਰਾਉਣੀ, ਬਲਕਿ ਪਛਾਣੇ ਰਸਤੇ ਪਰ ਚਲਣ ਵਿਚ ਰਾਹ ਨੁਮਾਈ (**guidance**) ਵੀ ਗਿਆਨ ਨੇ ਦੇਣੀ ਹੈ ਅਤੇ ਮਨ ਨੂੰ ਹੋਰ ਵੰਨੇ ਖਿੰਡਣ ਅਤੇ ਦੌੜਨ ਤੋਂ ਹੋੜਨਾ ਭੀ ਗਿਆਨ ਨੇ ਹੈ: 'ਗਿਆਨੁ ਕਾ ਬਧਾ ਮਨੁ ਰਹੈ'। ਸੋ ਕਰਮ ਦੇ ਖੇਤਰ ਅੰਦਰ ਵਿਚਰਨ ਲਈ ਗਿਆਨ ਦੀ ਹੋਂਦ ਕਿਤਨੀ ਜ਼ਰੂਰੀ ਹੈ ਇਸ ਵਿਚ ਕਿੰਤੂ ਕਰਨ ਦੀ ਕੋਈ ਗੁੰਜਾਇਸ਼ ਨਹੀਂ। ਬਲਕਿ ਗੁਰੂ ਜੀ ਤਾਂ ਫੁਰਮਾਉਂਦੇ ਹਨ ਕਿ ਨਿਰਾ ਦੁਨੀਆਵੀ ਕਰਮਾਂ ਲਈ ਹੀ ਨਹੀਂ ਸਗੋਂ ਪਰਮੇਸ਼ਵਰ ਦਾ ਮੇਲ ਜਾਂ ਪ੍ਰਾਪਤੀ ਭੀ ਗਿਆਨ ਬਿਨਾਂ ਸੰਭਵ ਨਹੀਂ, ਫੁਰਮਾਨ ਹੈ:

'ਕਰਿ ਚਾਨਣੁ ਸਾਹਿਬੁ ਤਉ ਮਿਲੈ'

(ਸਿਰੀ ਰਾਗ ਮ ੧)

ਅਤੇ ਹਿਰਦੇ ਅੰਦਰ ਇਹ ਚਾਨਣ ਗੁਰੂ ਦੇ ਸ਼ਬਦ ਦੁਆਰਾ ਹੀ ਹੋ ਸਕਦਾ ਹੈ ਹੋਰ ਕਿਸੇ ਤਰਾਂ ਨਹੀਂ:

'ਸਤਿਗੁਰ ਸ਼ਬਦਿ ਉਜਾਰੋ ਦੀਪਾ
ਬਿਨਸਿਉ ਅੰਧਕਾਰ ਤਹ ਮੰਦਰਿ ਰਤਨ ਕੋਠੜੀ ਖੁਲੀ ਅਨੂਪਾ'

(ਬਿਲਾਵਲ ਮ: ੫)

ਸਤਿਗੁਰੂ ਦਾ ਸ਼ਬਦ ਹੀ ਲਟ ੨ ਬਲਦਾ ਦੀਵਾ ਹੈ ਜਿਸ ਨਾਲ ਮਨ ਦੀ ਹਨੇਰੀ ਕੋਠੜੀ ਅੰਦਰ ਪ੍ਰਕਾਸ਼ ਹੁੰਦਾ ਅਤੇ ਨਾਮ ਰੂਪੀ ਅਨੂਪ ਰਤਨ ਪਰਤਖ ਹੋ ਜਾਂਦੇ ਹਨ। ਪਰ ਇਹ ਪਰਤੱਖ ਹੁੰਦੇ ਹਨ ਸਤਿਗੁਰੂ ਦੇ ਸ਼ਬਦ (ਬਾਣੀ) ਨੂੰ ਵਿਚਾਰਿਆਂ,

ਬਾਣੀ ਨੂੰ ਨਿਰਾ ਤੋਤੇ ਰਟ ਪੜ੍ਹ ਜਾਣ ਜਾਂ ਇਸ ਦੇ ਕੁਝ ਪਾਠਾਂ ਦੀ ਕੁਝ ਗਿਣਤੀ ਪੂਰੀ ਕਰ ਲੈਣ ਦੇ ਕੋਈ ਅਰਥ ਨਹੀਂ, ਜਦੋਂ ਤਕ ਪੜ੍ਹੀ ਸੁਣੀ ਬਾਣੀ ਦੀ ਵੀਚਾਰ ਦੁਆਰਾ ਇਸ ਦੇ ਭਾਵ ਨੂੰ ਹਿਰਦੇ ਵਿਚ ਵਸਾਇਆ ਨਹੀਂ ਜਾਂਦਾ ਅਤੇ ਆਪਣੀ ਨਿਤਾਪ੍ਰਤ ਦੀ ਰਹਿਣੀ ਅਤੇ ਕਰਣੀ ਨੂੰ ਉਸ ਅਨੁਸਾਰ ਢਾਲਿਆ ਨਹੀਂ ਜਾਂਦਾ।

ਗੁਰਮਤਿ ਅੰਦਰ ਵੀਚਾਰ ਦੀ ਵਿਸ਼ੇਸ਼ ਮਹੱਤਤਾ ਹੈ। ਵਾਹਿਗੁਰੂ ਦੇ ਗੁਣਾਂ ਦਾ ਚਿੰਤਣ ਭੀ ਵੀਚਾਰ ਸਹਿਤ ਕਰਨਾ ਹੁੰਦਾ ਹੈ-ਵੀਚਾਰ ਸਹਿਤ ਕੀਤਾ ਚਿੰਤਣ ਹੀ ਸਹਿਜ ਅਵਸਥਾ ਦਾ ਲਖਾਇਕ ਹੋ ਸਕਦਾ ਹੈ ਨਿਰੇ ਹਠ ਅੰਦਰ ਕੀਤਾ ਚਿੰਤਣ ਨਿਰਾਰਥਕ ਹੋ ਜਾਂਦਾ ਹੈ ਇਸੇ ਨਮਿਤ ਹੀ ਫੁਰਮਾਣ ਹੈ :

'ਅਕਲੀ ਸਾਹਿਬੁ ਸੇਵੀਐ'

ਵੀਚਾਰ ਸਹਿਤ ਪੜ੍ਹਿਆ ਇਕ ਸ਼ਬਦ ਤੋਤੇ ਰਟ ਪੜੇ ਅਨੇਕ ਸ਼ਬਦਾਂ ਤੇ ਕਈ ਗੁਣਾਂ ਭਾਰੂ ਹੋ ਜਾਂਦਾ ਹੈ, ਕਿਉਂਕਿ ਵੀਚਾਰ ਹੇਠ ਆਈ ਗੱਲ ਹੀ ਅਮਲੀ ਜੀਵਨ ਨੂੰ ਸਹੀ ਸੇਧ ਦੇ ਸਕਦੀ ਹੁੰਦੀ ਹੈ। ਜਿਸ ਗੱਲ ਨੂੰ ਵੀਚਾਰ ਗ੍ਰਹਿਣ ਨ ਕਰੇ ਉਸ ਤੇ ਅਮਲ ਕਿਸ ਤਰਾਂ ਹੋ ਸਕਦਾ ਹੈ ਅਤੇ ਅਮਲ ਬਾਝ ਜੀਵਨ ਬਣਦਾ ਹੀ ਨਹੀਂ। ਸਤਿਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਰੂਪੀ ਥਾਲ ਅੰਦਰ ਪਰੋਸੇ ਪਦਾਰਥਾਂ ਦਾ ਜ਼ਿਕਰ ਕਰਦੇ ਹੋਏ ਵੀਚਾਰ ਨੂੰ ਸਤੁ ਤੇ ਸੰਤੋਖੁ ਦੇ ਬਰਾਬਰ ਸਥਾਨ ਦਿਤਾ ਹੈ। ਨਾਮ ਦੇ ਸੁਨਣ ਤੋਂ ਹੁੰਦੀਆਂ ਪ੍ਰਾਪਤੀਆਂ ਦਾ ਜ਼ਿਕਰ ਕਰਦੇ ਹੋਏ ਭੀ ਗਿਆਨੁ (ਵੀਚਾਰ) ਨੂੰ ਸਤੁ ਤੇ ਸੰਤੋਖੁ ਦੇ ਸਮਾਨ ਹੀ ਰਖਿਆ ਹੈ। ਗਿਆਨ ਤਥਾ ਵੀਚਾਰ (logical thinking) ਦੀ ਸਫਲ ਜੀਵਨ ਹੋਣ ਅੰਦਰ ਕਿਤਨੀ ਮਹੱਤਤਾ ਹੈ, ਇਸ ਦੀ ਕਿਸੇ ਨੂੰ ਭੁੱਲ ਨਹੀਂ। ਗੁਰੂ ਜੀ ਇਸ ਦੀ ਅਧਿਆਤਮਕ ਖੇਤਰ ਅੰਦਰ ਭੀ ਉਤਨੀ ਹੀ ਅਹਿਮੀਅਤ ਸਮਝਦੇ ਹਨ।

ਸੋ ਅਸਾਂ ਵੇਖਿਆ ਹੈ ਕਿ ਨਿਰੰਕਾਰ ਦੀ ਸਚੀ ਪੂਜਾ ਲਈ ਜਿਥੇ ਸੁਭ ਕਰਣੀ ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ ਉਥੇ ਉਸ ਕਰਣੀ ਨੂੰ ਸੇਧ ਦੇਣ ਲਈ ਗਿਆਨ ਦੀ ਲੋੜ ਹੈ ਪਰ ਜਿਸ ਤਰਾਂ ਕੈਮਿਸਟਰੀ ਬਾਰੇ ਗਿਆਨ ਕੈਮਿਸਟ ਹੀ ਦੇ ਸਕਦਾ ਹੈ ਇਉਂ ਆਤਮਕ ਗਿਆਨ ਗੁਰੂ ਬਿਨਾ ਸੰਭਵ ਨਹੀਂ ਗੁਰੂ ਨਾਨਕ ਦੇਵ ਜੀ ਇਸ ਨੂੰ ਬੜੀ ਖੂਬਸੂਰਤੀ ਨਾਲ ਇਉਂ ਬਿਆਨ ਕਰਦੇ ਹਨ :

'ਗੁਰੂ ਬਿਨੁ ਗਿਆਨੁ, ਧਰਮ ਬਿਨੁ ਧਿਆਨੁ
ਸਚੁ ਬਿਨੁ ਸਾਖੀ, ਮੂਲੋ ਨ ਬਾਕੀ' (ਵਾਰਾਂ ਤੇ ਵਧੀਕ ਸਲੋਕ ਮ : ੧)

ਆਤਮਕ ਗਿਆਨ ਕੇਵਲ ਗੁਰੂ ਹੀ ਦੇ ਸਕਦਾ ਹੈ, ਦੰਭੀ ਲੋਕ ਜੋ ਗੁਰੂ ਦੇ ਭੇਖ ਅੰਦਰ ਐਸਾ ਗਿਆਨ ਦੇਣ ਦਾ ਦਾਹਵਾ ਕਰਦੇ ਹਨ, ਉਨ੍ਹਾਂ ਦਾ ਦਾਹਵਾ ਨਿਰਮੂਲ ਤੇ ਝੂਠਾ ਹੁੰਦਾ ਹੈ—'ਕਾਚੇ ਗੁਰ ਤੇ ਮੁਕਤਿ ਨ ਹੂਆ' ਜਿਵੇਂ ਧਰਮ (ਅਸੂਲ) ਦੇ ਦ੍ਰਿੜ ਹੋਇ ਬਿਨਾ ਮਨ ਦੀ ਦੁਬਿਧਾ ਨਹੀਂ ਜਾਂਦੀ, ਨਾ ਮਨ ਟਿਕਾਉ ਹੀ ਫੜਦਾ ਹੈ ਇਉਂ ਹੀ ਜੋ ਸਿਖਿਆ ਸਚਾਈ ਤੇ ਆਧਾਰਤ ਨਹੀਂ ਉਸ ਦੇ ਭੀ ਪੈਰ ਨਹੀਂ ਹੁੰਦੇ, ਕੇਵਲ ਸਚ ਦੀ ਕਸਵਟੀ ਪਰ ਪੂਰਾ ਉਤਰਨ ਵਾਲਾ ਉਪਦੇਸ਼ ਹੀ ਕਾਟ ਕਰ ਸਕਦਾ ਹੁੰਦਾ ਹੈ।

(4) ਉਕਤ ਵਿਚਾਰ ਤੋਂ ਗੁਰਮਤਿ ਅੰਦਰ ਗੁਰੂ ਦੀ ਮਹੱਤਤਾ ਦ੍ਰਿੜ ਹੁੰਦੀ ਹੈ, ਇਸੇ ਲਈ ਬਾਣੀ ਅੰਦਰ ਗੁਰੂ ਦੀ ਵਡਿਆਈ ਵਾਰ ੨ ਗਾਈ ਹੈ। ਗੁਰੂ ਨਾਨਕ ਦੇਵ ਜੀ ਗੁਰੂ ਦੀ ਵਡਿਆਈ ਕਰਦੇ ਹੋਏ ਹੀ ਫ਼ਰਮਾਉਂਦੇ ਹਨ :

'ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ'

ਗੁਰੂ ਦੀ ਅਜੇਹੀ ਵਡਿਆਈ ਪਰਥਾਏ ਹੀ ਇਹ ਸ਼ਬਦ ਅੰਕਤ ਹਨ 'ਅਮਅ ਦ੍ਰਿਸ਼ਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ' ਗੁਰੂ ਦੀ ਇਕ ਮੇਹਰ ਭਰੀ ਨਜ਼ਰ ਸਾਰੀਆਂ ਮੈਲਾਂ ਤੇ ਪਾਪ ਦੂਰ ਕਰਕੇ ਸ਼ੁਭ ਜੀਵਨ ਬਣਾ ਦੇਂਦੀ ਹੈ। ਬਾਣੀ ਅੰਦਰ ਗੁਰੂ ਬਾਰੇ ਇਹ ਭੀ ਲਿਖਿਆ ਹੈ ਕਿ

'ਮਾਨੁਖ ਕਾ ਕਰਿ ਰੂਪੁ ਨ ਜਾਣਿ'

ਗੁਰੂ ਉਹ ਜੋਤਿ ਹੈ ਜੋ ਮਨੁਖ ਜਾਤੀ ਦੀ ਭਲਾਈ ਅਤੇ ਉਸ ਨੂੰ ਭਵਜਲ ਸੰਸਾਰ ਤੋਂ ਪਾਰ ਉਤਾਰਨ ਲਈ ਆਕਾਰ ਰੂਪ ਅੰਦਰ ਪਰਵੇਸ਼ ਕਰਦੀ ਅਤੇ ਸ਼ਬਦ ਦੁਆਰਾ ਪਰਤਖ ਹੁੰਦੀ ਹੈ—ਵਾਸਤਵ ਵਿਚ ਨਿਰੰਕਾਰ, ਜੋ ਆਪਣੇ ਅਸਲੇ ਵਿਚ ਨਿਰਗੁਣ ਹੈ ਅਤੇ ਮਨੁੱਖੀ ਗਿਆਨ ਇੰਦ੍ਰਿਆਂ ਦੀ ਪਕੜ ਤੋਂ ਬਾਹਰ ਹੈ, ਆਪਣਾ ਪਰਵੇਸ਼ ਐਸੇ ਆਕਾਰ ਅੰਦਰ ਕਰਦਾ ਹੈ ਜਿਸ ਨੂੰ ਨਿਰੰਕਾਰ ਦੇ ਪਰਵੇਸ਼ ਸਦਕਾ ਗੁਰੂ ਕਿਹਾ ਜਾਂਦਾ ਹੈ ਫੁਰਮਾਣ ਹੈ :

'ਗੁਰ ਮਹਿ ਆਪੁ ਰਖਿਆ ਕਰਤਾਰੇ'

(ਮਾਰੂ ਮ : ੧)

ਅਤੇ ਐਸੇ ਗੁਰ ਸਰੂਪ ਦੇ ਅੰਦਰ ਤੋਂ ਨਿਰੰਕਾਰ ਆਪਣੇ ਫੁਰਮਾਣ, ਸ਼ਬਦ ਜਾਂ ਬਾਣੀ ਰੂਪ ਵਿਚ, ਲੁਕਾਈ ਤਕ ਪਹੁੰਚਾਉਂਦਾ ਹੈ—ਇਹ ਸ਼ਬਦ ਹੀ ਨਿਰੰਕਾਰ ਦੇ ਐਸੇ ਨਿੱਜ ਬੋਲ ਹਨ, ਜਿਨ੍ਹਾਂ ਨੂੰ ਆਵੇਸ਼ (**Revelation**) ਕਿਹਾ ਜਾਂਦਾ ਹੈ। ਇਸ ਪਰਥਾਏ ਹੀ ਸਤਿਗੁਰੂ ਜੀ ਦੇ ਬਚਨ ਹਨ :

'ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ'

(ਵਾਰ ਗੂਜਰੀ)

ਅਤੇ ਇਸ ਬਾਣੀ ਸਦਕਾ ਹੀ ਅਸੀਂ 'ਆਦਿ ਗਰੰਥ ਸਾਹਿਬ' ਜੀ ਨੂੰ ਗੁਰੂ ਕਹਿੰਦੇ ਹਾਂ। ਵੈਸੇ ਵੇਦ ਬਾਣੀ ਅਤੇ ਪਛਮੀ ਮੱਤਾਂ ਦੇ ਬਜ਼ੁਰਗਾਂ ਵਲੋਂ ਉਚਾਰੀ ਕਲਾਮ ਨੂੰ ਭੀ ਰਬੀ ਆਵੇਸ਼ (Revelation) ਹੀ ਕਿਹਾ ਜਾਂਦਾ ਹੈ ਪਰ ਬਾਣੀ ਨੂੰ ਗੁਰੂ ਕਰਕੇ ਮੰਨਣ ਤੇ ਸਤਕਾਰਨ ਦੀ ਵਡਿਆਈ ਕੇਵਲ ਸਿਖ ਮਤ ਵਿਚ ਹੀ ਹੈ। ਇਹੋ ਵਜਹ ਹੈ ਕਿ ਸਿਖ ਗੁਰੂ ('ਬਾਣੀ ਗੁਰੂ ਗੁਰੂ ਹੈ ਬਾਣੀ') ਨੂੰ ਸਦੀਵੀ ਹਾਜ਼ਰ ਨਾਜ਼ਰ ਤੇ ਜਾਗਦੀ ਜੋਤਿ ਮੰਨਦੇ ਹਨ, ਜਦੋਂ ਕਿ ਹੋਰ ਧਰਮਾਂ ਦੇ ਬਾਨੀ ਸੰਸਾਰ ਤੇ ਆਏ ਅਤੇ ਆਪਣਾ ਆਪਣਾ ਸਮਾਂ ਬਿਤਾ ਕੇ ਚਲੇ ਗਏ ਮੰਨੇ ਜਾਂਦੇ ਹਨ, ਸਿਖ ਵਿਸ਼ਵਾਸ਼ ਹੈ ਕਿ

'ਸਤਿਗੁਰੂ ਮੇਰਾ ਸਦਾ ਸਦਾ ਨ ਆਵੈ ਨ ਜਾਇ'

ਇਹੋ ਇਸ ਗੱਲ ਦਾ ਸਬੂਤ ਹੈ ਕਿ ਸਿਖ ਸਰੀਰ ਜਾਂ person ਦੇ ਪੁਜਾਰੀ ਨਹੀਂ, ਬਲਕਿ ਜੋਤਿ ਦੇ ਪੁਜਾਰੀ ਹਨ। ਇਹ ਜੋਤਿ ਸ਼ਬਦ ਦੇ ਪ੍ਰਕਾਸ਼ ਰੂਪ ਵਿਚ ਪ੍ਰਗਟ ਹੈ, ਇਸੇ ਲਈ ਸਿਖ ਧਰਮ ਅੰਦਰ ਦੇਹ ਧਾਰੀ ਗੁਰੂ ਦੀ ਮਣੌਤ ਦਾ ਕੋਈ ਥਾਉ ਨਹੀਂ—ਕੇਵਲ ਸ਼ਬਦ ਗੁਰੂ ਜੋ ਆਦਿ ਮਧ ਅਤੇ ਅੰਤ ਅੰਦਰ ਸਦਾ ਸਥਿਰ ਰਹਿੰਦਾ ਹੈ, ਹੀ ਸਿਖਾਂ ਦਾ ਵਾਹਿਦ ਗੁਰੂ ਹੈ।

(6) ਗੁਰੂ ਦੇ ਅਜੇਹੇ ਸਰੂਪ ਦੇ ਸਨਮੁਖ ਸਿਖ ਦਾ ਕੀ ਸਰੂਪ ਹੈ ਅਥਵਾ ਕੈਸਾ ਸਰੂਪ ਹੋਣਾ ਚਾਹੀਦਾ ਹੈ, ਇਸ ਪਰਥਾਏ ਭੀ ਬਾਣੀ ਅੰਦਰ ਅਨੇਕ ਫੁਰਮਾਣ ਹਨ।

ਗੁਰੂ ਅਮਰਦਾਸ ਜੀ ਦਾ ਕਥਨ ਹੈ :

'ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ
ਹੋਵੈ ਤਾਂ ਸਨਮੁਖ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ
ਗੁਰ ਕੇ ਚਰਣ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ'
ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ ।
(ਅਨੰਦ ਸਾਹਿਬ)

ਫਿਰ ਆਪ ਇਉਂ ਭੀ ਫੁਰਮਾਉਂਦੇ ਹਨ :

'ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ
ਹੁਕਮ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ
(ਅਨੰਦ ਸਾਹਿਬ)

ਫੁਰਮਾਨ ਵਡੇ ਸਪਸ਼ਟ ਹਨ । ਸਿਖ ਨੇ ਹੁਕਮੀ ਬੰਦਾ ਬਨਣਾ ਹੁੰਦਾ ਹੈ, ਕਿਉਂਕਿ ਐਸਾ ਬਣ ਕੇ ਹੀ ਉਹ 'ਸਚਿਆਰ' ਦੀ ਪਦਵੀ ਪ੍ਰਾਪਤ ਕਰ ਸਕਦਾ ਹੈ ਜਪਜੀ ਅੰਦਰ ਆਏ ਪ੍ਰਸ਼ਨ 'ਕਿਵ ਸਚਿਆਰਾ ਹੋਈਐ' ਦਾ ਉਤਰ ਗੁਰੂ ਜੀ 'ਹੁਕਮਿ ਰਜਾਈ ਚਲਣਾ' ਹੀ ਦੇਂਦੇ ਹਨ । ਸਤਿਗੁਰੂ ਦੀ ਰਜ਼ਾ ਨੂੰ ਸਿਰ ਮਥੇ ਮੰਨਦੇ ਹੋਇ ਉਸ ਦੇ ਹੁਕਮ ਅੰਦਰ ਤੁਰਦੇ ਜਾਣਾ ਹੀ ਸਿਖ ਦੀ ਕਾਰ ਹੈ ਹੁਕਮੀ ਹੋਣਾ ਹੀ ਸਿਖ ਦਾ ਸਰੂਪ ਹੈ । ਜੋ ਸਤਿਗੁਰੂ ਦੇ ਹੁਕਮ ਵਿਚ ਨਹੀਂ ਓਹ ਸਿਖ ਕਿਸ ਤਰਾਂ ਹੋ ਸਕਦਾ ਹੈ ? ਸੁਖਮਨੀ ਸਾਹਿਬ ਅੰਦਰ ਸਿਖ ਸੇਵਕ ਦਾ ਨਿਰੂਪਨ **ਠਾਕੁਰ ਦਾ ਸੇਵਕ ਆਗਿਆ ਕਾਰੀ'** ਕਹਿ ਕੇ ਕੀਤਾ ਹੈ, ਆਗਿਆ ਵਿਚ ਰਹਿਣਾ ਹੀ ਸਿਖ ਦਾ ਇਕੋ ਇਕੋ ਕਰਮ ਹੈ । ਆਸਾਦੀ ਵਾਰ ਅੰਦਰ ਫੁਰਮਾਨ ਹੈ :

'ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ'

ਸੇਵਕ ਨੇ ਸਾਹਿਬ ਦੀ ਭਾਉਣਾ (ਮਰਜ਼ੀ) ਅਨੁਸਾਰ ਚਲਣਾ ਹੁੰਦਾ ਹੈ । ਤਾਂ ਹੀ ਉਹ ਸਾਹਿਬ ਦੀ ਨਜ਼ਰ ਵਿਚ ਪ੍ਰਵਾਣ ਚੜ੍ਹਦਾ ਹੈ

ਇਸ ਮਾਰਗ ਪਰ ਚਲਣ ਵਾਲਿਆਂ ਲਈ ਗੁਰੂ ਨਾਨਕ ਦੇਵ ਜੀ ਨੇ ਬੜੀ ਕਰੜੀ ਕਸਵਟੀ ਦਾ ਜ਼ਿਕਰ ਕੀਤਾ ਹੈ, ਆਪ ਦਾ ਫੁਰਮਾਨ ਹੈ :-

'ਇਤੁ ਮਾਰਗਿ ਪੈਰੁ ਧਰੀਜੈ
ਸਿਰੁ ਦੀਜੈ ਕਾਣਿ ਨ ਕੀਜੈ'

(ਸਲੋਕ ਵਾਰਾਂ ਤੇ ਵਧੀਕ)

ਸਿਖੀ ਦਾ ਰਸਤਾ ਅਪਨਾਉਣ ਲਈ ਪਹਿਲੀ ਸ਼ਰਤ ਸਿਰ ਤਲੀ ਪਰ ਧਰ ਕੇ ਵਿਚਰਨਾ ਹੈ—'ਸਿਰੁ ਧਰਿ ਤਲੀ ਗਲੀ ਮੇਰੀ ਆਉ' ਇਹ ਹੈ ਅਵਸਥਾ ਸਿਖ ਦੇ ਹੁਕਮੀ ਬੰਦਾ ਬਨਣ ਦੀ—ਇਹੋ ਹੈ ਸਿਖ ਦਾ ਸਰੂਪ। ਐਸੇ ਸਿਖ ਪਰਥਾਏ ਫਿਰ ਸਤਿਗੁਰੂ ਕੀ ਕਰਦਾ ਹੈ :

'ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ
ਸੇਵਕ ਕਉ ਗੁਰੁ ਸਦਾ ਦਇਆਲ
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ
ਗੁਰ ਬਚਨੀ ਹਰਿ ਨਾਮੁ ਉਚਰੈ
ਸਤਿਗੁਰੁ ਸਿਖ ਦੇ ਬੰਧਨ ਕਾਟੈ
ਗੁਰ ਕਾ ਸਿਖੁ ਬਿਕਾਰ ਤੇ ਹਾਟੈ
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ
ਗੁਰ ਕਾ ਸਿਖੁ ਵਡਭਾਗੀ ਹੇ
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ'

(ਸੁਖਮਨੀ)

ਲੇਖ ਦਾ ਸਾਰ ਸੰਖੇਪ ਤੌਰ ਕੁਝ ਇੰਵ ਵਰਨਿਆ ਜਾ ਸਕਦਾ ਹੈ; ਸ਼ੁਧ ਹਿਰਦੇ ਨਾਲ ਇਕੋ ਇਕ ਨਿਰੰਕਾਰ ਦੀ ਆਰਾਧਨਾ ਤੇ ਪਿਆਰ ਸਹਿਤ ਕੀਤਾ ਨਾਮ ਸਿਮਰਨ ਅਤੇ ਜੀਵਨ ਭਰ ਅੰਦਰ ਕੀਤੇ ਨੇਕ ਅਮਲ ਹੀ ਸਚੀ ਸੁਚੀ ਪੂਜਾ ਹੈ। ਸਤਿਗੁਰੂ ਜੀ ਵਲੋਂ ਉਚਾਰੀ ਬਾਣੀ, ਜਿਸ ਦਾ ਭੰਡਾਰ ਗੁਰੂ ਗਰੰਥ ਸਾਹਿਬ ਹੈ, ਦਾ ਵਿਚਾਰ ਸਹਿਤ ਕੀਤਾ ਤੇ ਸੁਣਿਆ ਪਾਠ ਅਤੇ ਕੀਰਤਨ ਇਸ ਪੂਜਾ ਤਥਾ

ਆਰਾਧਨਾ ਦਾ ਇਕੋ ਇਕ ਸਾਧਨ ਹੈ, ਜਿਸ ਦੇ ਕਰਨ ਲਈ ਕਿਸੇ ਦੀ ਵਿਚੋਲਗੀ ਭਾਲਣ ਦੀ ਲੋੜ ਨਹੀਂ । ਹਰ ਪ੍ਰਾਣੀ ਨਿਜੀ ਆਰਾਧਨਾ ਦੁਆਰਾ ਨਿਰੰਕਾਰ ਨਾਲ ਸਿਧਾ ਸੰਪਰਕ ਜੋੜ ਸਕਦਾ ਹੈ ।

ਕੋਈ ਮਨੁਖ ਜਨਮ ਤੋਂ ਵਡਾ ਛੋਟਾ ਤਥਾ ਊਚ ਨੀਚ ਨਹੀਂ, ਸਭ ਸਮਾਨ ਹਨ । ਵਡਾ ਛੋਟਾ ਚੰਗੇ ਮੰਦੇ ਅਮਲਾਂ ਨਾਲ ਹੋਈਦਾ ਹੈ ਜਿਸ ਲਈ ਬਿਬੇਕ ਵਿਚਾਰ ਦਾ ਹੋਣਾ ਜ਼ਰੂਰੀ ਹੈ ।

ਆਤਮਕ ਗਿਆਨ ਸ਼ਬਦ ਗੁਰੂ ਬਿਨਾ ਸੰਭਵ ਨਹੀਂ । ਸ਼ਬਦ ਦਾ ਅਭਿਆਸ ਤੇ ਵਿਚਾਰ ਅਤੇ ਗੁਰੂ ਪ੍ਰਤੀ ਆਪਾ ਸਮਰਪਨ ਸਿਖ ਲਈ ਜ਼ਰੂਰੀ ਹਨ ।

ਗੁਰਮਤਿ ਕਾਰੋਬਾਰ ਦਾ ਤਿਆਗ ਪ੍ਰਵਾਣ ਨਹੀਂ ਕਰਦਾ ਹਰ ਸਿਖ ਲਈ ਕਿਸੇ ਸੁਚੱਜੇ ਆਹਰੇ ਲਗ ਕੇ ਨੇਕ ਕਮਾਈ ਕਰਨੀ, ਅਤੇ ਆਪਣੀ ਕਮਾਈ ਨੂੰ ਲੋੜਵੰਦਾਂ ਨਾਲ ਸਾਂਝਾ ਕਰਨਾ ਅਵੱਸ਼ਕ ਹੈ ।

ਗੁਰੂ ਨਾਨਕ ਦੀਖਿਆ ਅੰਦਰ ਨਾਮ ਤੇ ਆਚਾਰ ਦਾ ਗੂੜ੍ਹਾ ਸੰਬੰਧ ਹੈ—

'ਨਾਮੁ ਬਿਨਾ ਕੈਸੇ ਆਚਾਰ'

ਸਿਖ ਨੂੰ ਧਰਮ ਦੀ ਕਿਰਤ ਅਤੇ ਨਾਮ ਦੀ ਕਮਾਈ ਵਾਲਾ ਉਪਕਾਰੀ ਜੀਵਨ ਜੀਉਣਾ ਚਾਹੀਦਾ ਹੈ ।

ਇਸ ਦੀ ਸੇਧ ਗੁਰੂ ਬਾਣੀ ਤੋਂ ਮਿਲਦੀ ਹੈ ਜਿਸ ਦੇ ਲਈ ਘਟੋ ਘਟ ਅੱਧਾ ਘਟਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਿਚਾਰ ਸਹਿਤ ਨਿਤਾਪ੍ਰਤ ਪਾਠ ਕਰਨਾ ਜਰੂਰੀ ਹੈ । ਅਜੇਹਾ ਅਭਿਆਸ ਪਕਾਉਣ ਲਈ ਮਨੁਖ ਮਾਤਰ ਨੂੰ ਗੁਰਮੁਖੀ ਅਖਰਾਂ ਦੀ ਜਾਣਕਾਰੀ ਹਾਸਲ ਕਰਨੀ ਚਾਹੀਦੀ ਹੈ, ਇਸ ਲਈ

ਗੁਰਮੁਖੀ ਪੜ੍ਹਨਾ ਸਿਖੋ ਅਤੇ

ਬਚਿਆਂ ਨੂੰ ਗੁਰਮੁਖੀ ਪੜ੍ਹਾਓ

ਇਹੁ ਇਕ ਤਰੀਕਾ ਗੁਰੂ ਨਾਨਕ ਦੀਖਿਆ ਦੀ ਸਹੀ ਸੂਝ ਪ੍ਰਾਪਤ ਕਰਨ ਦਾ ਹੈ ।

## 'ਗੁਰੂ ਨਾਨਕ ਦੀਖਿਆ' ਟ੍ਰੈਕਟ ਲਈ ਸਹਾਇਕ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
3. ਸੈਂਟ੍ਰਲ ਗੁਰਪੁਰਬ ਕਮੇਟੀ ਬਰੇਲੀ
4. ਸ: ਗੁਰਚਰਨ ਸਿੰਘ ਇੰਡੀਅਨ ਆਟੋਮੋਬਾਈਲਜ ਕੁਰਨੂਲ ਏ: ਪੀ :
5. ਸ: ਗੁਰਚਰਨ ਸਿੰਘ ਪਰਮਿੰਦਰ ਸਿੰਘ ਕਲਾਥ ਮਰਚੈਂਟਸ ਜਗਰਾਉਂ
6. ਸ: ਬਲਦੇਵ ਸਿੰਘ ਹਰਕੀਰਤ ਸਿੰਘ ਕਲਾਥ ਮਰਚੈਂਟਸ ਜਗਰਾਉਂ
7. ਸ: ਸ. ਬਾਬਾ ਤੇਜਾ ਸਿੰਘ ਟ੍ਰਸਟ ਵੈਸਟ ਪਟੇਲ ਨਗਰ ਨਵੀਂ ਦਿਲੀ
8. ਸ: ਦਰਸ਼ਨ ਸਿੰਘ ਸੁਦਰਸ਼ਨ ਪਾਰਕ ਨਵੀਂ ਦਿਲੀ
9. ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਨਾਭਾ
10. ਗਿਆਨੀ ਜੀਤ ਸਿੰਘ ਔਨਰੇਰੀ ਮਿਸਨਰੀ, ਖਾਰ, ਬੰਬਈ
11. ਕੈਪਟਨ ਹਰਿ ਗੋਬਿੰਦ ਸਿੰਘ, ਗੋਬਿੰਦ ਨਗਰ ਡੇਹਰਾਦੂਨ
12. ਸ. ਸ਼ੇਰ ਸਿੰਘ ਐਡਮਾਂਟਨ, ਕੈਨੇਡਾ

ਟ੍ਰੈਕਟ ਨੰ: 205 ਅੰਗ੍ਰੇਜ਼ੀ ਵਿਚ ਸੰਤ ਤੇਜਾ ਸਿੰਘ ਜੀ ਐਮ, ਏ,
ਮਸਤੂਆਣੇ ਵਾਲਿਆਂ ਦਾ ਜਾਪਾਨ ਅੰਦਰ ਗੁਰਮਤਿ ਪਰਥਾਏ
ਦਿਤਾ ਭਾਸ਼ਨ ਹੋਵੇਗਾ ।

---


| ਪ੍ਰਕਾਸ਼ਕ | ਪਹਿਲੀ ਵਾਰ | ਛਾਪਕ |
|---|---|---|
| ਨਰੈਣ ਸਿੰਘ | ਨਵੰਬਰ 1981 | ਰਾਇਸਨ ਪ੍ਰਿੰਟਰਜ |
| ਸਕੱਤਰ | | ਪਟਿਆਲਾ |
| ਗੁਰੂ ਨਾਨਕ ਦੇਵ ਮਿਸ਼ਨ | | |